# ਜਪ ਜਪ ਨਾਮ
# ਸਤਿਗੁਰ ਦੀ ਰੌਣਕਾਂ

VOLUME I



BY ATMA KAUR

ILLUSTRATED BY ARJUN KAUR



ਸ੍ਰੀ ਸਤਿਗੁਰੂ ਰਾਮ ਸਿਘ ਜੀ ਸਹਾਇ॥

*We thank Sachepatshah Ji for always blessing us with the closeness of their charan, for everything we have, everything we are.*

ਦੇਦਾ ਦੇ ਲੈਦੇ ਥਕਿ ਪਾਹਿ॥

*The Great Giver keeps on giving,*
*while those who receive grow weary of receiving.*

# ਆਏ ਗੁਰੂ ਰਾਮ ਸਿੰਘ
## *Aaye Guru Ram Singh*

ਬਸੰਤ ਦੇ ਫੁੱਲਾਂ ਤੇ ਬੈਠ, ਆਏ ਗੁਰੂ ਰਾਮ ਸਿੰਘ।
ਰਾਇਆਂ ਵਿਚ ਅਵਤਾਰ ਲਿਆ, ਸੰਸਾਰ ਦਾ ਰਾਜਾ ਗੁਰੂ ਰਾਮ ਸਿੰਘ।
ਕਲਜੁਗ ਤੋਂ ਬਚਾਇਆ ਸਭ ਨੂੰ, ਨਾਮ ਜਪਾਇਆ ਗੁਰੂ ਰਾਮ ਸਿੰਘ।
ਸਭ ਨੂੰ ਪਿਆਰ ਕੀਤਾ, ਪਿਆਰ ਸਿਖਾਇਆ ਗੁਰੂ ਰਾਮ ਸਿੰਘ।
ਬਸੰਤ ਦੇ ਫੁੱਲਾਂ ਤੇ ਬੈਠ, ਆਏ ਗੁਰੂ ਰਾਮ ਸਿੰਘ।

*Basant dey phulla'n te baith, aaye Guru Ram Singh*
*Raiyaa'n vich Avtar leya, Sansaar da raja Guru Ram Singh*
*Kaljug to'n bachaaya sabh nu, naam jappaaya Guru Ram Singh*
*Sabh nu pyaar kitta, pyaar sikhaaya Guru Ram Singh*
*Basant dey phulla'n te baith, aaye Guru Ram Singh*

# ਗੁਰੂ ਜਗਜੀਤ ਤੇਰਾ ਹਾਸਾ ਮਿੱਠਾ ਮਿੱਠਾ

## Guru Jagjit Tera Haasa Mitha Mitha

ਗੁਰੂ ਜਗਜੀਤ ਤੇਰਾ ਹਾਸਾ ਮਿੱਠਾ ਮਿੱਠਾ,
ਤੇਰੇ ਹੀਰੇ ਵਰਗੇ ਨੈਣਾਂ ਨੇ ਜਾਦੂ ਐਸਾ ਕੀਤਾ,
ਤੇਰੇ ਪਿਆਰ ਵਿਚ ਅਸੀਂ ਡੁੱਬ ਡੁੱਬ ਜਾਈਏ,
ਮੇਰੇ ਸੋਹਣੇ ਗੁਰੂ ਜਗਜੀਤ ਤੇਰੇ ਤੋਂ ਬਲ ਬਲ ਜਾਈਏ!

*Guru Jagjit tera haasa mitha mitha,*
*Tere heere vargey naina ne jadoo aisa kitta,*
*Tere pyaar vich assi dubb dubb jaiye,*
*Mere Sohne Guru Jagjit tere toh ball ball jaiye!*

# ਤੁਹਾਡੀ ਇਕ ਝਲਕ ਸੰਸਾਰ ਭੁਲਾਉਂਦੀ ਹੈ

*Tuhaadi Ikk Jhalak Sansaar Bhulaaundi Hai*

ਇਕ ਮੁਸਕੁਰਾਹਟ ਤੁਹਾਡੀ ਵੇਖ ਕੇ
ਮਨ ਨੂੰ ਠੰਡਕ ਪਹਿ ਜਾਉਂਦੀ ਹੈ,

ਸੋਹਣੀਆਂ ਅੱਖਾਂ ਜੱਦ ਮੈਂ ਵੇਖਾਂ
ਰੂਹ ਨੂੰ ਸ਼ਾਂਤੀ ਮਿਲ ਜਾਉਂਦੀ ਹੈ,

ਜੀ ਕਰਦੈ ਮੈਨੂੰ ਗਲਵਕੜੀ'ਚ ਲੈ ਲਓ
ਜਨਮਾਂ ਦੀ ਪਿਆਸ ਮਿਟ ਜਾਏਗੀ,

ਮੇਰੇ ਪਿਆਰੇ ਸਤਿਗੁਰੂ ਤੁਹਾਡੀ ਇੱਕੋ ਝਲਕ,
ਸਾਰਾ ਸੰਸਾਰ ਭੁਲਾਉਂਦੀ ਹੈ।

*Ikk muskurahat tuhadi vekh ke*
*Mann nu thandak peh jaandi hai,*

*Sohniya akhaa'n jadd mai vekhaa'n*
*Rooh nu shaanti mili jaandi hai,*

*Jee kardey mainu galwakdi'ch le lao*
*Janamaa'n di pyaas mitt jaayegi,*

*Mere pyaare Satguru tuhadi ikko jhalak,*
*Saara sansaar bhulaaundi hai.*

# ਜਪ ਜਪ ਨਾਮ ਸਤਿਗੁਰ ਦੀ ਹੋਵਾਂ

## Jap Jap Naam Satgur Di Howaa'n

ਇਸ਼ਨਾਨ ਕਰਕੇ ਮੈਂ ਆਸਨ ਵਿਛਾਵਾਂ,
ਮਨ ਵਿਚ ਸਤਿਗੁਰ ਧਰ ਕੇ ਹੱਥ ਮੈਂ ਜੋੜਾਂ,
ਅਰਦਾਸ ਵਿਚ ਮੈਂ ਸਿੱਖੀ ਮੰਗ ਲਾਂ,
ਸਤਿਗੁਰ ਦੀ ਬਖਸ਼ਿਸ਼ ਭਰ ਕੇ ਮੰਗਾਂ,
ਮਾਲਾ ਉੱਨ ਦੀ ਫੜ ਕੇ ਬੈਠਾਂ,
ਜਪ ਜਪ ਨਾਮ ਸਤਿਗੁਰ ਦੀ ਹੋਵਾਂ!

*Ishnaan karke mai aasan vishawaa'n.*
*Mann vich Satgur dhar ke hath mai jodhaa'n.*
*Ardaas vich mai sikhi manglaa'n,*
*Satgur di bakshish bhar ke mangaa'n,*
*Maala unn di fadh ke baitha'n,*
*Jap Jap Naam Satgur Di Howaa'n!*

# ਜਪ ਜਪ ਨਾਮ ਸਤਿਗੁਰ ਦਾ ਹੋਵਾਂ
## *Jap Jap Naam Satgur Da Howaa'n*

ਇਸ਼ਨਾਨ ਕਰਕੇ ਮੈਂ ਆਸਨ ਵਿਛਾਵਾਂ,
ਮਨ ਵਿਚ ਸਤਿਗੁਰ ਧਰ ਕੇ ਹੱਥ ਮੈਂ ਜੋੜਾਂ,
ਅਰਦਾਸ ਵਿਚ ਮੈਂ ਸਿੱਖੀ ਮੰਗ ਲਾਂ,
ਸਤਿਗੁਰ ਦੀ ਬਖਸ਼ਿਸ਼ ਭਰ ਕੇ ਮੰਗਾਂ,
ਮਾਲ਼ਾ ਉੱਨ ਦੀ ਫੜ ਕੇ ਬੈਠਾਂ,
ਜਪ ਜਪ ਨਾਮ ਸਤਿਗੁਰ ਦਾ ਹੋਵਾਂ।

*Ishnaan karke mai aasan vishawaa'n,*
*Mann vich Satgur dhar ke hath mai jodhaa'n,*
*Ardaas vich mai sikhi manglaa'n,*
*Satgur di bakshish bhar ke mangaa'n,*
*Maala unn di fadh ke baitha'n,*
*Jap Jap Naam Satgur Da Howaa'n!*

# ਸਾ ਸਤਿਗੁਰ ਨਾਲ ਜੋੜੇ ਮੈਨੂੰ॥
## Saa Satgur Naal Jodhey Mainu

**ਸਾ** ਸਤਿਗੁਰ ਨਾਲ ਜੋੜੇ ਮੈਨੂੰ
**ਰੇ** ਯਾਦ ਕਰਵਾਏ ਰਾਮ ਰਾਮ
**ਗਾ** ਗੁਰਬਾਣੀ ਮੈਂ ਤੇਰੀ ਗਾਵਾਂ
**ਮਾ** ਮਾਲਾ ਜਪਨੀ ਸਿਖਾਏ ਮੈਨੂੰ
**ਪਾ** ਪਾਪਾਂ ਤੋਂ ਬਚਾਏ ਹਰ ਦੱਮ
**ਧਾ** ਧਰਮ ਦੇ ਧਾਗੇ 'ਚ ਬਨ ਕੇ ਰੱਖੇ
**ਨੀ** ਨਿਹਾਲ ਕਰੇ ਮੈਨੂੰ ਤੇਰੀ ਬਾਣੀ
**ਸਾ** ਸੰਗੀਤ ਨਾ ਡੋਲਣ ਦੇਵੇ,
**ਸਾ** ਸਤਿਗੁਰ ਨਾਲ ਜੋੜੇ ਮੈਨੂੰ!

**Saa** *Satgur naal jodhey mainu*
**Rey** *yaad karwaye Ram Ram*
**Gaa** *Gurbani mai teri gaawaa'n*
**Maa** *Maala jappni sikhaye mainu*
**Paa** *Papaa'n toh bachaye harr dumm*
**Dha** *Dharam de dhaage'ch bann ke rakhe*
**Nee** *Nihal karre mainu teri Baani*
**Saa** *Sangeet na doilan dewe,*
**Saa** *Satgur naal jodhe mainu!*

# ਚੀਨੀ ਵਾਲੇ ਪਾਤਿਸ਼ਾਹ

*Cheeni Vale Patshah*

ਚੀਨੀ ਵਾਲੇ ਪਾਤਿਸ਼ਾਹ ਤੇਰੀ ਚੀਨੀ ਬੜੀ ਪਿਆਰੀ ਹੈ,
ਤੂੰ ਪਾਇਆ ਪਿਆਰ ਸਾਡੇ ਨਾਲ, ਤੇਰੀ ਯਾਰੀ ਬੜੀ ਪਿਆਰੀ ਹੈ,
ਦਿਲਦਾਰ ਸਾਡੇ, ਮਾਹੀ ਪਿਆਰਾ, ਸੋਹਣਾ ਸਤਿਗੁਰੂ ਆਇਆ ਹੈ,
ਚੀਨੀ ਵਾਲੇ ਪਾਤਿਸ਼ਾਹ ਤੇਰੀ ਮਿੱਠੀ ਯਾਦ ਬੜੀ ਪਿਆਰੀ ਹੈ!

*Cheeni vale Patshah teri cheeni badhi pyaari hai,*
*Tu paaya pyaar saade naal, teri yaari badhi pyaari hai,*
*Dildaar saada, maahi pyaara, sohna Satguru aaya hai,*
*Cheeni vale Patshah teri mithi yaad badhi pyaari hai!*



# ਮੇਰਾ ਛੋਟਾ ਜੇਹਾ ਗੁਟਕਾ

*Mera Chotta Jeha Gutka*

ਮੇਰੇ ਛੋਟੇ ਜਿਹੇ ਗੁੱਟਕੇ ਵਿਚ,
ਗੁਰੂ ਦੀ ਬਾਣੀ ਹੋਈ ਲਿੱਖੀ ਹੈ,
ਮਾਤਾ ਪਿਤਾ ਪੜ੍ਹਨਾ ਸਿਖਾਉਂਦੇ ਨੇ,
ਏਹੀ ਮੇਰੀ ਸਿੱਖੀ ਹੈ।

ਸੂਰਜ ਦੇ ਚੜ੍ਹਦੇ ਚੜ੍ਹਦੇ,
ਪਹਿਲੇ ਵਾਰ ਚੰਡੀ ਦੀ ਆਉਂਦੀ ਹੈ,
ਜੂਨਾਂ ਕਹਿੰਦੇ ਕੱਟ ਦਿੰਦੀ,
ਹਿੰਮਤ ਸਾਨੂੰ ਸਿਖਾਉਂਦੀ ਹੈ।

ਫੇਰ ਜਪੁਜੀ ਦਾ ਪਾਠ ਆਉਂਦਾ ਹੈ,
ਗੁਰੂ ਨਾਨਕ ਦੇਵ ਜੀ ਦੀ ਪਹਿਲੀ ਬਾਣੀ,
ਸਿੱਖੀ ਦਾ ਸਾਰ ਲਿੱਖ ਕੇ ਸਾਨੂੰ,
ਜੀਵਨ ਜਾਚ ਸਿਖਾਉਂਦੀ ਹੈ।

ਜਾਪ ਦੀ ਮਸਤੀ ਵਖਰੀ ਹੈ,
ਅਕਾਲਪੁਰਖ ਦੀ ਮਹਿਮਾ ਗਾਉਂਦੀ ਹੈ,
ਉਸ ਸਿਰਜਣਹਾਰ ਦੇ ਸਾਰੇ ਪਹਿਲੂਆਂ ਲਈ,
199 ਛੰਦਾਂ ਦਾ ਪਾਠ ਵੀ ਘੱਟ ਪੈਂਦਾ ਹੈ।

*Mere chottey jehe gutike vich,*
*Guru di baani hoi likhi hai,*
*Maata pita padhna sikhaunde ne,*
*Ehi meri sikhi hai.*

*Sooraj de chadhde chadhde,*
*Pehle vaar chandi di aaundi hai,*
*Joonaa'n kehnde katt dendi,*
*Himmat saanu sikhaaundi hai.*

*Fer Japji da paath aaunda hai,*
*Guru Nanak Dev ji di pehli baani,*
*Sikhi da saar likh ke saanu,*
*Jeevan jaach sikhaaundi hai.*

*Jaap di masti vakhri hai,*
*Akalpurakh di mahima gaaundi hai,*
*Uss Sirjanhaar de saare pehluaa'n layi,*
*199 chhandaa'n da paath vi ghatt painda hai.*

ਦੋਵੇ ਹਜ਼ਾਰੇਆਂ ਦੀ ਮਿੱਠੀ ਬਾਣੀ ਵਿਚ,
ਵਿਛੋੜੇ ਦੀ ਤਾਂਗ ਝਲਕਦੀ ਹੈ,
ਮਨ ਤੇ ਵਸਦੀ ਇੱਕ ਇੱਕ ਤੁੱਕ,
ਸਤਿਗੁਰ ਦੀ ਯਾਦ ਦ੍ਰਿੜਾਉਂਦੀ ਹੈ।

ਛੁਪਦੇ ਸੂਰਜ ਨਾਲ ਰਹਿਰਾਸ ਦਾ ਪਾਠ ਆਉਂਦਾ ਹੈ,
ਗੁਰੂ ਅਰਜਨ ਦੇਵ ਜੀ ਦਾ ਪਿਆਰ ਦਿਖਾਉਂਦਾ ਹੈ,
ਪੂਰੇ ਦਿਨ ਦੀ ਥਕਾਵਟ ਮੁਕਾ ਕੇ,
ਸਤਿਗੁਰ ਵੱਲ ਧਿਆਨ ਕਰਵਾਉਂਦਾ ਹੈ।

ਕੀਰਤਨ ਸੋਹਿਲਾ ਸੌਣ ਤੋਂ ਪਹਿਲੇ,
ਪਿਆਰ ਨਾਲ ਪੜ੍ਹਕੇ ਦਿਨ ਖਤਮ ਹੁੰਦਾ ਹੈ,
ਸਤਿਗੁਰੂ ਜੀ ਦਾ ਹੱਥ ਸਿਰ ਤੇ ਰੱਖ ਕੇ,
ਦੁੱਖਾਂ-ਦਰਦਾਂ ਤੋਂ ਬਚਾਉਂਦਾ ਹੈ।

ਮੇਰੇ ਛੋਟੇ ਜਿਹੇ ਗੁੱਟਕੇ ਵਿਚ,
ਗੁਰੂ ਦੀ ਬਾਣੀ ਹੋਈ ਲਿੱਖੀ ਹੈ,
ਮਾਤਾ ਪਿਤਾ ਪੜ੍ਹਨਾ ਸਿਖਾਉਂਦੇ ਨੇ,
ਏਹੀ ਮੇਰੀ ਸਿੱਖੀ ਹੈ।

*Dowe Hazareya di mithi baani vich,*
*Vichodey di taang jhalakdi hai,*
*Mann te vassdi ikk ikk tukk,*
*Satguru di yaad dridhaundi hai.*

*Chuppde sooraj naal rehraas da paath aaunda hai,*
*Guru Arjan Dev ji da pyaar dikhaunda hai,*
*Poore din di thakawat mukaake,*
*Satguru vaal dhyaan karwaaunda hai.*

*Kirtan sohila son toh pehle,*
*Pyaar naal padhke dinn khatam hunda hai,*
*Satguru ji da haath sir te rakh ke,*
*Dukhaa'n dardaa'n toh bachaaunda hai.*

*Mere chottey jehe gutke vich,*
*Guru di baani hoi likhi hai,*
*Maata pita padhna sikhaande ne,*
*Ehi meri sikhi hai.*

# ਮੈਨੂੰ ਐਸਾ ਸਿੱਖ ਬਣਾਈ ਸਤਿਗੁਰ
## Mainu Aisa Sikh Banayi Satgur

ਮੈਨੂੰ ਐਸਾ ਸਿੱਖ ਬਣਾਈ ਸਤਿਗੁਰ,
ਜਿਵੇ ਸ਼ਹੀਦ ਬਿਸ਼ਨ ਸਿੰਘ ਬਣਾਇਆ ਸਤਿਗੁਰ।
ਨਾ ਕੋਈ ਡਰ ਹੋਵੇ ਮਨ ਦੇ ਅੰਦਰ,
ਬੁਲੀਆਂ ਤੇ ਰਾਮ ਨਾਮ ਹੋਵੇ ਸਤਿਗੁਰ।
ਜਨੂਨ ਕਦੇ ਮੁੱਕੇ ਨਾ,
ਸਹੀ ਰਾਹ ਤੇ ਮੈਂ ਹਮੇਸ਼ਾ ਰਵਾਂ ਸਤਿਗੁਰ।
ਮੈਂ ਵੀ ਕੌਮ ਲਈ ਕੁਝ ਕਰਕੇ ਦਿਖਾਵਾਂ,
ਤੇਰਾ ਨਾਮ ਉੱਚਾ ਕਰ ਪਾਵਾਂ ਸਤਿਗੁਰ।

*Mainu Aisa Sikh Banayi Satgur,*
*Jiw Shaheed Bishen Singh banaaya Satgur.*
*Na koi darr hovey mann de andar,*
*Buliyaa'n te Ram Naam hovey Satgur.*
*Janoon kaddey mukke na,*
*Sahi raah te mai hamesha rawaa'n Satgur.*
*Mai vi kaum layi kuch karr ke dikhaawaa'n,*
*Tera naam uchhaa karr paawa'n Satgur.*



ਕਛਹਿਰਾ



ਕੰਘਾ



ਕੇਸ਼



ਕਿਰਪਾਨ



ਕੜਾ

# ਮੇਰੇ ਪੰਜ ਕਕਾਰ
## *Mere Panj Kakkaar*

ਅੰਮ੍ਰਿਤ ਵੇਲੇ ਉਠਕੇ, ਕੇਸ਼ੀ ਇਸ਼ਨਾਨ ਮੈਂ ਕਰਨ ਜਾਵਾਂ,
ਸਿਰ ਤੋਂ ਲੈਕੇ ਪੈਰਾਂ ਤਕ, ਪਾਣੀ ਪਾਕੇ ਮੈਂ ਨਹਾਵਾਂ,

ਪੋਹੰਚਾ ਪਾਕੇ, ਪੋਹੰਚਾ ਮੈ ਲਾਵਾਂ,
ਕਛਹਿਰੇ ਦੀ ਮਰਿਆਦਾ ਕਦੀ ਨਾ ਭੁਲਾਵਾਂ,

ਪਹਿਲੇ ਅੱਗੇ ਵਾਹਵਾਂ, ਫੇਰ ਪਿੱਛੇ ਵਾਹਵਾਂ,
ਜੂੜਾ ਘੁਮਾ ਕੇ ਕਿਰਪਾਨ ਵਾਲਾ ਕੰਘਾ ਮੈਂ ਲਗਾਵਾਂ

ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਕਹਾਵਾਂ,
ਹੱਥ ਆਪਣੇ ਗੁਰਸਿੱਖੀ ਕੜਾ ਮੈਂ ਪਾਵਾਂ,

ਤਿਆਰ ਹੋਕੇ ਮੈਂ ਜੱਦ ਵੀ ਆਵਾਂ,
ਪੰਜ ਕਕਾਰ ਮੈਂ ਪੂਰੇ ਧਾਰਾਂ।

*Amrit wele uthke, keshi ishnaan mai karan jaawa'n,*
*Sir toh leke pairaa'n takk, paani paake mai nahawaa'n,*

*Pohncha paake, pohncha mai laawa'n,*
*Kashere di maryada kaddi na bhullawaa'n,*

*Pehle agge waahwaa'n, fer piche waahwaa'n,*
*Joodha ghumma ke kirpan wala kangha mai lagawaa'n*

*Guru Gobind Singh ji da Sikh kahaawa'n ,*
*Hath apne gursikhi kadha mai paawa'n,*

*Tayaar hoke mai jadd vi aawaa'n,*
*Panj kakaar mai poore dhaaraa'n.*

# ਬਸੰਤ ਆਈ

*Basant Aayi*

ਬਸੰਤ ਆਈ, ਨਾਲ ਰੌਣਕ ਲਿਆਈ,
ਸਤਿਗੁਰੂ ਰਾਮ ਸਿੰਘ ਸੋਹਣਾ ਵਾਹਲੀ ਲਿਆਈ।
ਸ਼ਾਂਤ ਮੂਰਤ, ਸੋਹਣੀ ਸੂਰਤ,
ਬਸੰਤ ਆਈ, ਨਾਲ ਮਾਹੀ ਲਿਆਈ।

*Basant aayi, naal raunak leyayi,*
*Satguru Ram Singh Sohna vaahli leyayi.*
*Shaant murat, Sohni soorat,*
*Basant aayi, naal Maahi leyayi!*

# ਬਾਣਾ
## Baana

ਚਿੱਟੀ ਚਿੱਟੀ ਕੁੜਤੀ, ਚੁੰਨੀ ਤੇ ਸਲਵਾਰ
ਸਤਿਗੁਰੂ ਦਾ ਬਾਣਾ, ਮੇਰੇ ਸਿਰ ਦੀ ਲਾਜ

ਚਿੱਟਾ ਚਿੱਟਾ ਕੁੜਤਾ, ਦਸਤਾਰ ਤੇ ਚੂੜੀਦਾਰ
ਸਤਿਗੁਰੂ ਦਾ ਬਾਣਾ, ਮੇਰੇ ਸਿਰ ਦਾ ਤਾਜ

*Chiti chiti kurti, chunni te salwar*
*Satguru da baana, mere sir di laaj*

*Chita chita kurta, dastar te chudhidaar*
*Satguru da baana, mere sir da taaj*

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਤਪ ਬੜੇ ਕੀਤੇ ਨੇ

*Sri Satguru Ram Singh Ji Ne Tapp Badhe Kitte Ne*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਤਪ ਬੜੇ ਕੀਤੇ ਨੇ,
ਨਾਮ ਜਪਦੇ, ਬਾਣੀ ਪੜਦੇ ਦਿਨ ਰਾਤ ਇੱਕ ਕੀਤੇ ਨੇ,

ਬੰਦ ਅੱਖਾਂ, ਹੱਥੀ ਮਾਲਾ, ਧਿਆਨ ਜਦੋ ਲਾਉਂਦੇ ਸੀ,
ਦੂਰੋਂ ਦੂਰੋਂ ਸੰਗਤ ਰੱਬੀ ਮੂਰਤ ਵੇਖਣ ਆਉਂਦੀ ਸੀ,

ਜੇਹੜਾ ਵੀ ਭਜਨ ਲੈਣ ਆਉਂਦਾ, ਮਸਤੀ ਵਿਚ ਹੀ ਜਾਉਂਦਾ ਸੀ,
ਐਸਾ ਨਾਮ ਦੇਕੇ ਸਭ ਨੂੰ, ਉਹ ਨਿਹਾਲ ਕਰੀ ਜਾਉਂਦੇ ਸੀ,

ਆਪ ਵੀ ਜਪਦੇ, ਲੋਕਾ ਨੂੰ ਜਪਾਉਂਦੇ, ਐਸਾ ਗੁਰੂ ਮੇਰਾ ਪਿਆਰਾ ਹੈ,
ਨਾਮ ਨਾਲ ਜੋੜ ਕੇ ਸਭ ਨੂੰ ਤਾਰਦੇ, ਪੂਰੀ ਦੁਨੀਆ ਦਾ ਸਹਾਰਾ ਹੈ।

*Sri Satguru Ram Singh Ji ne ehe tapp badhe kitte ne,*
*Naam jappde, baani padhde dinn raat ikk kitte ne,*

*Band akhaa'n, Hathi maala, dhyaan jaddo laaunde si,*
*Dooro dooro sangat rabbi murat vekhan aaundi si,*

*Jehda vi bhajjan len aaunda, masti vich hi jaaunda si,*
*Aisa naam deke sabb nu, oh nihaal karri jaaunde si,*

*Aap vi jappde, lokka nu japaaunde, Aisa Guru mera pyaara hai,*
*Naam naal jodh ke sabb nu taarde, Poori duniya da sahaara hai.*

# ਦਿਨ ਦੀ ਸੋਹਣੀ ਸ਼ੁਰੂਆਤ ਕਰਲੋ ਸਿੱਖੋਂ

*Din di Sohni Shuruaat Karlo Sikho'n*

ਸੂਰਜ ਤੋਂ ਦੋ ਘੰਟੇ ਪਹਿਲੇ,
ਉਠਕੇ ਇਸ਼ਨਾਨ ਕਰ ਲਉ ਸਿੱਖੋਂ।

ਆਸਨ ਲਗਾ ਕੇ ਬੈਠੋ ਨਾਲੇ,
ਚੌਂਕੜਾ ਮਾਰ ਕੇ ਬੈਠੋ ਸਿੱਖੋਂ।

ਅੱਖਾਂ ਕਰਕੇ ਬੰਦ ਅਪਣੀ,
ਪਿਆਰ ਨਾਲ ਅਰਦਾਸ ਕਰ ਲਉ ਸਿੱਖੋਂ।

ਵਾਹੇ ਤੇ ਗੁਰੂ ਦਾ ਸਿਮਰਨ ਕਰਦਿਆਂ,
ਨਾਲ ਹੀ ਮਾਲਾ ਫੇਰ ਲਉ ਸਿੱਖੋਂ।

ਰਸਨਾ ਹਿਲਾਕੇ. ਮਾਲਾ ਚਲਾ ਕੇ,
ਸੱਚੇਪਾਤਿਸ਼ਾਹ ਜੀ ਨੂੰ ਯਾਦ ਕਰਲੋ ਸਿੱਖੋਂ।

ਸੱਚੇਪਤਿਸ਼ਾਹ ਜੀ ਦੇ ਚਰਨਾਂ ਨਾਲ ਜੁੜਕੇ,
ਦਿਨ ਦੀ ਸੋਹਣੀ ਸ਼ੁਰੂਆਤ ਕਰਲੋ ਸਿੱਖੋਂ।

*Sooraj toh do ghonte pehle,*
*uthke shnaan karr lao sikho'n.*

*Aasan laga ke baitho naale,*
*chonkadha maar ke baitho sikho'n.*

*Akhaa'n karke band apni,*
*pyaar naal ardaas karr lao sikho'n.*

*Wahe te Guru da simran kardeya,*
*naal hi maala pher lao sikho'n.*

*Rasnna hilacke, maala chalia ke,*
*Sachepatshah Ji nu yaad karlo sikho'n.*

*Sachepatshah Ji de charanaa'n naal judhke*
*din di sohni shuruaat karlo sikho'n.*

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਆਉਣਾ ਐਸਾ ਹੋਇਆ

*Sri Satguru Ram Singh Ji da Aana Aisa Hoya*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਆਉਣਾ ਐਸਾ ਹੋਇਆ
ਜਿਵੇ ਦੁਨੀਆ ਦੇ ਹਨੇਰੇ ਅੱਗੇ ਸੂਰਜ ਖੜਾ ਹੋਇਆ

ਮਾਤਾ ਸਦਾ ਕੌਰ ਜੀ ਦੀ ਗੋਦੀ ਵਿੱਚ ਖੇਡੇ ਨੇ
ਪਿਤਾ ਜੱਸਾ ਸਿੰਘ ਜੀ ਦੇ ਘਰ ਦੀ ਰੌਣਕ ਮੇਲੇ ਨੇ

ਦੁਨੀਆ ਦੇ ਦੁੱਖ ਦਰਦ ਦੂਰ ਕਰਨ ਆਏ ਨੇ
ਬਸੰਤ ਦੀ ਖੁਸ਼ੀਆਂ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਆਏ ਨੇ

*Sri Satguru Ram Singh Ji da aana aise hoya*
*Jiwe duniya de hanere agge sooraj khada hoya*

*Mata Sada Kaur Ji di goddi vich khedde ne*
*Pita Jassa Singh Ji de ghar di raunak mele ne*

*Duniya de dukh dard door karan aaye ne*
*Basant di khushiya le ke Satguru Ram Singh Ji aaye ne*

*This small book of treasures is rooted in the faith that it can attempt to keep our little kuka's tethered to the beauty and pride of being a Namdhari. Penned with love and compassion, with the aim to inspire and encourage the path shown by our beloved Satguru's, Jap Jap Naam Satguru di Hovaa'n is a humble effort to bridge the literary gap for little ones in the community. A big thank you to our nieces & nephews who helped us identify this missing piece and encouraged us to produce a set of poems that youngsters can enjoy and draw inspiration from.*